# ਸ਼੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵਉਚਤਾ, ਮਾਨ ਤੇ ਮਰਿਆਦਾ

**ਜਗਜੀਤ ਸਿੰਘ**

## ਵਿਚਾਰਨ ਲਈ ਇਹ ਜਾਣਨਾ ਜ਼ਰੂਰੀ ਭਾਸਦਾ ਹੈ ਕਿ ਇਸ ਦੀ ਸਥਾਪਨਾ ਕਿਵੇਂ ਹੋਈ

ਇਹ ਕਹਿਣਾ ਠੀਕ ਨਹੀਂ ਕਿ ਗੁਰੂ ਨਾਨਕ ਦੇਵ ਜੀ ਵਲੋਂ ਸੰਚਾਲਤ ਸਿਖ ਲਹਿਰ ਇਕ ਨਿਰੋਲ ਧਾਰਮਿਕ ਲਹਿਰ ਸੀ ਅਤੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਇਸ ਨੇ ਨਵਾਂ ਮੋੜ ਲਿਆ ਅਤੇ ਇਸ ਨੇ ਸਿਆਸੀ ਰੰਗ ਧਾਰਨ ਕੀਤਾ। ਐਸੀ ਗ਼ਲਤ ਧਾਰਨਾ ਦਾ ਇਕ ਕਾਰਨ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰਾਧਕਾਰੀ ਗੁਰੂ ਸਾਹਿਬਾਨ ਆਪਣੀ ਸਮੁੱਚੀ ਵਿਚਾਰਧਾਰਾ ਦਾ ਪ੍ਰਗਟਾਵਾ ਧਾਰਮਿਕ ਸ਼ਬਦਾਵਲੀ ਵਿਚ ਕਰਦੇ ਰਹੇ ਅਤੇ ਇਸ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਅਮਲ ਵਿਚ ਲਿਆਉਣ ਲਈ ਧਾਰਮਿਕ ਸੰਸਥਾਵਾਂ ਸੰਗਤ, ਪੰਗਤ, ਲੰਗਰ, ਧਰਮਸਾਲਾ ਆਦਿ ਦਾ ਸੰਗਠਨ ਕੀਤਾ। ਐਸਾ ਕਰਨਾ ਸਮੇਂ ਦੀ ਮੰਗ ਵੀ ਸੀ ਅਤੇ ਜ਼ਰੂਰੀ ਵੀ। ਕਿਉਂਕਿ ਹਿੰਦੂ ਸਮਾਜ ਦਾ ਸਾਰਾ ਤੌਰ ਤਰੀਕਾ, ਧਾਰਮਿਕ, ਸਮਾਜਕ, ਆਰਥਕ ਅਤੇ ਰਾਜਸੀ ਧਰਮ ਤੇ ਅਧਾਰਤ ਸੀ ਜਿਸ ਦੀ ਬੁਨਿਆਦ ਜਾਤਪਾਤ ਅਤੇ ਵਰਣ ਆਸ਼ਰਮ ਵੰਡ ਸੀ ਅਤੇ ਬ੍ਰਾਹਮਣ ਦਾ ਰੁਤੱਬਾ ਹਰ ਖੇਤਰ ਵਿਚ ਸਰਵੋਤਮ ਸੀ। ਸਭ ਤੋਂ ਪਹਿਲਾਂ ਗੁਰੂ ਸਾਹਿਬਾਨ ਨੇ ਦਲਿਤ ਜਾਤੀਆਂ ਨੂੰ ਬ੍ਰਾਹਮਣ ਦੀ ਗੁਲਾਮੀ, ਬੰਧਨਾ ਅਤੇ ਅਤਿਆਚਾਰਾਂ ਤੋਂ ਮੁਕਤ ਕੀਤਾ, ਹਰ ਪਖੋਂ ਧਾਰਮਕ, ਸਮਾਜਕ, ਭਾਈਚਾਰਕ ਅਤੇ ਸਹਜੇ ਸਹਜੇ ਰਾਜਸੀ ਪਖੋਂ ਵੀ। ਸਦੀਆਂ ਤੋ ਧ੍ਰਿਕਾਰੇ ਹੋਏ ਲੋਕਾਂ ਨੂੰ ਹੁਣ ਸਿੱਖ ਅਸਥਾਨਾਂ ਵਿਚ ਆਜ਼ਾਦੀ ਤੇ ਮਾਣ ਨਾਲ ਜਾਣ ਦਾ ਅਧਿਕਾਰ ਪ੍ਰਦਾਨ ਕੀਤਾ, ਸੰਸਕ੍ਰਿਤ ਭਾਸ਼ਾ ਤੋਂ ਮੁਕਤ ਕਰਕੇ ਲੋਕ ਬੋਲੀ ਵਿਚ ਬਾਣੀ ਉਚਾਰੀ, ਸੰਗਤ, ਪੰਗਤ, ਲੰਗਰ ਦੀ ਪ੍ਰਥਾ ਰਾਹੀਂ ਬਰਾਬਰੀ ਅਤੇ ਭਰਪਨ ਨੂੰ ਅਮਲੀ ਰੂਪ ਦਿਤਾ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਰਾਹੀਂ ਸਰਬ ਮਨੁੱਖਤਾ ਦੀ ਸਾਂਝੀਵਾਲਤਾ, ਬਰਾਬਰੀ ਅਤੇ ਇਕ ਰੱਬ ਵਿਚ ਵਿਸ਼ਵਾਸ ਦੀ ਵਿਚਾਰਧਾਰਾ ਅਮਲੀ ਰੂਪ ਵਿਚ ਦ੍ਰਿੜ ਹੋਈ। ਇਸ ਲਹਿਰ ਵਿਚ ਸਭ ਲੋਕ ਸ਼ਾਮਲ ਹੋਏ , ਹਰ ਵਰਗ ਦੇ ਲੋਕ, ਪਰ ਵਧੇਰੇ ਕਰਕੇ ਸਾਹ ਸੱਤ ਹੀਣ ਹੋਏ, ਨਿਮਾਣੇ ਨਿਤਾਣੇ, ਛੋਟੀਆਂ ਜਾਤੀਆਂ ਦੇ ਲੋਕ ਅਤੇ ਕੁਝ ਮੁਸਲਮਾਨ ਵੀ। ਧੀਰੇ ਧੀਰੇ ਗੁਰੂ ਮਹਾਰਾਜ ਗੁਰੂ ਦੇ ਨਾਲ ਨਾਲ ਸੱਚਾ ਪਾਤਸ਼ਾਹ ਕਰਕੇ ਸੰਬੋਧਨ ਹੋਣ ਲੱਗੇ। ਇਸ ਨੂੰ ਰਾਜਸੀ ਆਜ਼ਾਦੀ ਦਾ ਮੁਢੱਲਾ ਅਹਿਸਾਸ ਕਹਿਣਾ ਗ਼ਲਤ ਨਹੀਂ ਹੋਵੇਗਾ। ਸੱਚੇ ਪਾਤਸ਼ਾਹ ਦੇ ਟਾਕਰੇ ਰਾਜਸੀ ਪਾਤਸ਼ਾਹ ਤਾਂ ਝੂਠਾ ਪਾਤਸ਼ਾਹ ਹੀ ਸਿਧ ਹੁੰਦਾ ਹੈ ਜਿਵੇਂ ਜੇ ਕਿਸੇ ਲਕੀਰ ਦੇ ਨਾਲ ਵਡੀ ਲਕੀਰ ਪਾ ਦੇਈਏ ਤਾਂ ਪਹਿਲੀ ਲਕੀਰ ਆਪਣੇ ਆਪ ਹੀ ਛੋਟੀ ਸਿਧ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀ ਵਿਚਾਰਧਾਰਾ ਨੂੰ ਨਿਡੱਰ ਹੋ ਕੇ ਪ੍ਰਚਾਰਿਆ, ਹਿੰਦੂ ਤੀਰਥਾਂ ਤੇ ਵੀ ਗਏ ਅਤੇ ਮੁਸਲਮਾਨਾ ਦੇ ਮੱਕੇ ਮਦੀਨੇ ਵੀ। ਐਸਾ ਹੀ ਬਾਕੀ ਗੁਰੂ ਸਾਹਿਬਾਨ ਨੇ ਕੀਤਾ ਤੇ ਪੰਜਵੇਂ ਪਾਤਸ਼ਾਹ ਨੇ ਇਸ ਵਿਚਾਰਧਾਰਾ ਤੇ ਪਹਿਰਾ ਦੇਂਦਿਆਂ ਸ਼ਹਾਦਤ ਕਬੂਲੀ। ਨਾਂ ਤਾਂ ਉਨ੍ਹਾਂ ਗ੍ਰੰਥ ਸਾਹਿਬ ਵਿਚ ਕੋਈ ਤਬਦੀਲੀ ਕਰਨੀ ਮੰਨੀ ਨਾ ਇਸਲਾਮ ਧਰਮ ਗ੍ਰਹਿਣ ਕਰਨਾ ਮੰਨਿਆਂ, ਨਾਂ ਹੀ ਬਿਲਾਂ ਵੱਜਾ ਕੀਤਾ ਜੁਰਮਾਨਾ ਤਾਰਨ ਲਈ ਰਜ਼ਾਮੰਦ ਹੋਏ। ਸੱਚ ਤੇ ਪਹਿਰਾ ਦੇਣਾ, ਆਪਣੀ ਵਿਚਾਰਧਾਰਾ ਤੇ ਦ੍ਰਿੜ ਰਹਿਣ, ਭਾਵੇਂ ਇਸ ਲਈ ਕਿੰਨੇ ਦੁਖ ਤੇ ਤਸੀਹੇ ਸਹਿਣੇ ਪੈਣ, ਇਹ ਆਦਰਸ਼ ਸੀ ਜਿਸ ਲਈ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ। ਇਸ ਸ਼ਹਾਦਤ ਵਿਚ ਡੁਲ੍ਹੇ ਖ਼ੂਨ ਨਾਲ ਅਕਾਲ ਤਖ਼ਤ ਦੀ ਨੀਂਹ ਰਖੀ ਗਈ। ਜਹਾਂਗੀਰ ਜਿਸ ਨੂੰ ਝੂਠ ਦੀ ਦੁਕਾਨ ਕਹਿੰਦਾ ਹੈ, ਉਹ ਦਰਅਸਲ ਸੱਚ ਅਤੇ ਨਿਆਂ ਦੀ ਲਹਿਰ ਹੈ , ਇਕ ਧਾਰਮਿਕ, ਸਮਾਜਕ ਅਤੇ ਰਾਜਸੀ ਇਨਕਲਾਬੀ ਲਹਿਰ ਜਿਸ ਦੇ ਅਨੁਆਈ ਆਪਣੀ ਹੋਣੀ ਆਪ ਸਿਰਜਣ ਲਈ ਲਾਮਬੰਦ ਹੋ ਰਹੇ ਸੀ ਅਤੇ ਜਿਹੜੀ ਮਜ਼੍ਹਬ ਦੀ ਬੁਨਿਆਦ ਤੇ ਖੜੀ ਮੁਸਲਿਮ ਹਕੂਮਤ ਲਈ ਇਕ ਖਤਰਾ ਬਣ ਰਹੀ ਸੀ। ਇਹ ਵਿਰੋਧੀ ਵਿਚਾਰ ਧਾਰਾਵਾਂ ਦੀ ਟਕੱਰ ਸੀ ਜੋ ਕਦੇ ਨ ਕਦੇ ਹੋਣੀ ਹੀ ਸੀ। ਅਤੇ ਇਸ ਲਹਿਰ ਨੂੰ ਖਤਮ ਕਰਨ ਲਈ ਇਸ ਦੇ ਆਗੂ ਗੁਰੂ ਅਰਜਨ ਦੇਵੀ ਜੀ ਨੂੰ ਜੂਨ ੧੬੦੬ ਵਿਚ ਸ਼ਹੀਦ ਕਰ

* ਮਕਾਨ ਨੰਬਰ 25, ਫੇਜ਼ 7, ਮੁਹਾਲੀ (ਚੰਡੀਗੜ੍ਹ)।

ਦਿਤਾ ਗਿਆ। ਅਨੇਕਾਂ ਤਸੀਹੇ ਦਿਤੇ ਗਏ ਪਰ ਗੁਰੂ ਜੀ ਆਪਣੇ ਇਰਾਦੇ ਤੇ ਦ੍ਰਿੜ੍ਹ ਰਹੇ। ਜਦ ਸੂਫੀ ਫਕੀਰ ਮੀਆਂ ਮੀਰ ਨੇ ਆਪਜੀ ਤੋਂ ਪੁੱਛਿਆ ਕਿ ਆਪ ਐਨੇ ਤਸੀਹੇ ਕਿਉਂ ਝਲ ਰਹੇ ਹੋ ਤਾਂ ਆਪ ਜੀ ਦਾ ਉਤੱਰ ਸੀ। ਮੁਸੀਬਤ ਦੀਆਂ ਘੜੀਆਂ ਹੀ ਦ੍ਰਿੜ ਵਿਸ਼ਵਾਸ ਦੀ ਸੱਚੀ ਪ੍ਰੀਖਿਆ ਹੁੰਦੀਆਂ ਹਨ। ਕਿਸੇ ਉਦਾਹਰਣ ਤੋਂ ਬਿਨਾਂ ਮੁਸੀਬਤ ਵਿਚ ਪੈਕੇ ਆਦਮੀ ਦਾ ਮਨ ਡੋਲ ਜਾਂਦਾ ਹੈ। ਦੂਜਾ , ਜਿਸ ਆਦਮੀ ਨੂੰ ਪ੍ਰਮਾਤਮਾ ਨੇ ਸਤਿਆ ਬਖ਼ਸ਼ੀ ਹੈ ਜੇ ਉਹ ਦ੍ਰਿੜ੍ਹਤਾ ਨਾਲ ਧਰਮ ਦੀ ਰਖਿਆ ਨਾ ਕਰੇ, ਤਾਂ ਉਸਦੇ ਸ਼ਿਸ਼ਾਂ ਦਾ ਕੀ ਹੋਵੇਗਾ ?

ਗੁਰੂ ਜੀ ਨੇ ਲਾਹੌਰ ਜਾਣ ਤੋਂ ਪਹਿਲਾਂ ਹੀ ਹਰਿਗੋਬਿੰਦ ਸਾਹਿਬ ਨੂੰ ਆਪਣਾ ਜਾਨਸ਼ੀਨ ਥਾਪ ਦਿਤਾ ਸੀ। ਸ਼ਹੀਦੀ ਦੇ ਆਖਰੀ ਪਲਾਂ ਵਿਚ ਆਪ ਜੀ ਨੇ ਹਦਾਇਤ ਕੀਤੀ ਸੀ, ਆਪਣੇ ਤਖ਼ਤ ਤੇ ਹਥਿਆਬੰਦ ਹੋ ਕੇ ਬੈਠੋ ਅਤੇ ਵੱਧ ਤੋਂ ਵੱਧ ਸਮਰੱਥਾ ਨਾਲ ਫੌਜ ਰਖੋ। ਗੁਰਿਆਈ ਸੌਂਪਣ ਸਮੇਂ ਜਦੋਂ ਭਾਈ ਗੁਰਦਾਸ ਜੀ ਨੇ ਪਗੱੜੀ ਤੇ ਸੇਲੀ ਗੁਰੂ ਜੀ ਦੇ ਸਨਮੁੱਖ ਰਖੀ ਤਾਂ ਆਪ ਨੇ ਫੁਰਮਾਇਆ, ਸੇਲੀ ਨੂੰ ਖਜ਼ਾਨੇ ਵਿਚ ਜਮ੍ਹਾਂ ਕਰ ਦਿਉ, ਮੇਰੀ ਸੇਲੀ ਤੇਗ ਦਾ ਗਾਤਰਾ ਹੋਵੇਗੀ, ਮੈਂ ਸ਼ਾਹੀ ਕਲਗੀ ਵਾਲੀ ਦਸਤਾਰ ਬੰਨ੍ਹਾਂਗਾ। ਉਨ੍ਹਾਂ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਇਕ ਦੁਨਿਆਵੀ ਤਾਕਤ ਦੀ ਅਤੇ ਦੂਜੀ ਰੂਹਾਨੀ ਤਾਕਤ ਦੀ ਨਿਸ਼ਾਨੀ ਸੀ। ਉਨ੍ਹਾਂ ਨੇ ਤੁਰੰਤ ਇਕ ਹੁਕਮਨਾਮਾ ਭੇਜਿਆ ਜਿਸ ਰਾਹੀਂ ਗੁਰਸਿਖਾਂ ਤੋਂ ਹਥਿਆਰਾਂ ਦੇ ਤੁਹਫਿਆਂ ਦੀ ਮੰਗ ਕੀਤੀ ਅਤੇ ਥੋੜੇ ਦਿਨਾਂ ਵਿਚ ਹੀ ਅਕਾਲ ਤਖ਼ਤ ਦੀ ਸਥਾਪਨਾ ਦਾ ਐਲਾਨ ਕਰ ਦਿਤਾ ਗਿਆ। ਭਾਵੇਂ ਇਹ ਤਖ਼ਤ ਮੀਰੀ ਦੇ ਮਾਮਲੇ ਵਿਚਾਰਨ ਲਈ ਉਸਾਰਿਆ ਗਿਆ ਪਰ ਅਕਾਲ ਪੁਰਖ ਨੂੰ ਸਮਰਪਨ ਕਰਦਿਆਂ ਇਸ ਦਾ ਨਾਮ ਅਕਾਲ ਤਖ਼ਤ ਰਖਿਆ ਗਿਆ। ਹਰਿਮੰਦਰ ਸਾਹਿਬ ਦੇ ਨੇੜੇ, ਸਾਹਮਣੇ ਪਰ ਵਖਰੀ ਥਾਂ ਤੇ ਆਪਣੀ ਨਿਗਰਾਨੀ ਵਿਚ ਇਸ ਦੀ ਉਸਾਰੀ ਕੀਤੀ। ਇਹ ਦੁਨਿਆਵੀ ਸਤਿਆ ਦਾ ਚਿੰਨ੍ਹ ਸੀ ਅਕਾਲ ਤਖ਼ਤ ਦੇ ਸਾਹਮਣੇ ਦੋ ਨਿਸ਼ਾਨ ਸਾਹਿਬ ਲਾਏ ਗਏ। ਆਪ ਜੀ ਨੇ ਸੰਗਤ ਨੂੰ ਸੰਬੋਧਨ ਕਰਕੇ ਕਿਹਾ, "ਗੁਰੂ ਘਰ ਵਿਚ ਰੂਹਾਨੀ ਅਤੇ ਦੁਨਿਆਵੀ, ਦੋਨੋ ਤਰ੍ਹਾਂ ਦੀ ਭਲਾਈ ਅਤੇ ਉਪਕਾਰ ਦੇ ਕਾਰਜਾਂ ਦਾ ਇਕ ਥਾਂ ਮੇਲ ਹੋਵੇਗਾ। ਦੇਗ ਤੇ ਤੇਗ ਦਾ ਸੁਮੇਲ ਹੋਵੇਗਾ। ਗਰੀਬ ਲੋੜਵੰਦਾਂ ਲਈ ਦੇਗ ਅਤੇ ਜ਼ਾਲਮਾ ਦਾ ਨਾਸ ਕਰਨ ਲਈ ਤੇਗ" ਐਸੇ ਮਹਾਨ ਕਾਰਜ ਲਈ ਅਕਾਲ ਤਖ਼ਤ ਦਾ ਨਿਰਮਾਣ ਹੋਇਆ। ਇਸ ਨਾਲ ਇਕ ਐਸੀ ਨੀਤੀ ਦਾ ਉਦਘਾਟਨ ਹੋਇਆ ਜਿਸ ਨੇ ਦੱਬੇ ਕੁਚਲੇ ਲੋਕਾਂ ਨੂੰ ਸਵੈਮਾਨ ਅਤੇ ਆਜ਼ਾਦੀ ਨਾਲ ਜੀਉਣ ਦਾ ਹੌਸਲਾ ਮਿਲਿਆ ਤੇ ਸਿੱਖ ਕੌਮ ਦੇ ਜੀਵਨ ਵਿਚ ਇਕ ਇਨਕਲਾਬ ਪੈਦਾ ਕਰ ਦਿਤਾ। ਬਾਣੀ ਦਾ ਪਾਠ ਕਰਨ ਦੇ ਨਾਲ ਨਾਲ ਗੁਰਸਿਖਾਂ ਨੂੰ ਧਰਮਯੁੱਧ ਦੀ ਸਿਖਿਆ ਦਿਤੀ ਜਾਂਦੀ। ਸਿਖਾਂ ਵਿਚ ਇਹ ਵਿਸ਼ਵਾਸ ਦ੍ਰਿੜ ਹੋਇਆ ਕਿ ਐਸੀ ਰੂਹਾਨੀਅਤ ਦਾ ਕੀ ਲਾਭ ਜੋ ਕਿਸੇ ਨੂੰ ਹੌਂਸਲੇ ਤੇ ਬਹਾਦਰੀ ਨਾਲ ਜ਼ੁਲਮ ਦਾ ਟਾਕਰਾ ਕਰਨ ਲਈ ਉਤਸ਼ਾਹ ਨ ਦੇਵੇ। ਅੱਗਲਾ ਸੌ ਸਾਲ ਦਾ ਸਿਖ ਇਤਿਹਾਸ ਇਸ ਆਦਰਸ਼ ਤੇ ਪਹਿਰਾ ਦੇਣ ਦਾ ਇਤਿਹਾਸ ਹੈ। ਗੁਰੂਆਂ ਨੇ ਅਤੇ ਗੁਰਸਿਖਾਂ ਨੇ ਵਿਚਾਰਧਾਰਕ ਮਾਮਲਿਆਂ ਸੰਬੰਧੀ ਕਦੀ ਕੋਈ ਸਮਝੋਤਾ ਨਹੀਂ ਕੀਤਾ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ੬੦ ਸਾਲ ਬਾਅਦ ੧੦ ਨਵੰਬਰ ੧੬੭੫ ਨੂੰ ਗੁਰੂ ਤੇਗ ਬਹਾਦਰ ਨੇ "ਸੀਸ ਦੀਆ ਪਰ ਸਿਰਰੁ ਨ ਦੀਆ" ਨੂੰ ਪ੍ਰਤੱਖ ਕਰ ਵਿਖਾਇਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਆਦਰਸ਼ ਦੀ ਪੂਰਤੀ ਲਈ ੧੬੯੯ ਦੀ ਵਿਸਾਖੀ ਨੂੰ ਖਾਲਸਾ ਸਾਜਿਆ। ਅਕਾਲ ਤਖ਼ਤ ਤੋਂ ਅਰੰਭੇ ਗਏ ਮੀਰੀ ਪੀਰੀ ਦੇ ਆਦਰਸ਼ ਨੂੰ " ਖਾਲਸਾ ਅਕਾਲ ਪੁਰਖ ਕੀ ਫੌਜ" ਦੇ ਸੰਕਲਪ ਵਿਚ ਸੰਪੰਨਤਾ ਮਿਲੀ। ਗੁਰੂ ਜੀ ਨੇ "ਅਕਾਲ ਤਖ਼ਤ " ਦੇ ਨਿਸ਼ਾਨੇ ਨੂੰ ਆਪਣੇ ਜੀਵਨ ਦਾ ਆਦਰਸ਼ ਦਸਦਿਆਂ ਫੁਰਮਾਨ ਕੀਤਾ :

ਹਮ ਏਹ ਕਾਜ ਜਗਤ ਮੋ ਆਏ
ਧਰਮ ਹੇਤ ਗੁਰਦੇਵ ਪਠਾਏ
ਜਹਾਂ ਤਹਾਂ ਤੁਮ ਧਰਮ ਬਥਾਰੋ
ਦੁਸਟ ਦੋਖੀਅਨੁ ਪਕਰਿ ਪਛਾਰੋ ॥

ਅਕਾਲ ਤਖ਼ਤ ਦੇ ਸਿਰਜਨਹਾਰ ਨੂੰ ਭਾਈ ਗੁਰਦਾਸ ਪਾਤਸ਼ਾਹਾਂ ਦਾ ਪਾਤਸ਼ਾਹ ਕਹਿੰਦੇ ਹਨ "ਦੀਨ ਦੁਨੀ ਦਾ ਪਾਤਸ਼ਾਹ ਪਾਤਸ਼ਾਹਾਂ ਅਡੋਲਾ।" ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਕੇ ਇਸ ਨੂੰ ਅਕਾਲ ਪੁਰਖ ਦੇ ਲੜ ਲਾਂਦਿਆਂ ਵਰਦਾਨ ਦਿਤਾ -ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ॥

ਐਸੇ ਸੰਦਰਭ ਵਿਚ ਅਕਾਲ ਤਖ਼ਤ ਸਾਹਿਬ, ਸੱਚੇ ਪਾਤਸ਼ਾਹ ਦੇ ਤਖ਼ਤ ਵਜੋਂ ਉਭਰਿਆ, ਗੁਰੂ ਅਰਜਨ ਦੇਵ ਜੀ ਦੇ ਬਲੀਦਾਨ ਨੇ ਇਸ ਦੀਆ ਨੀਹਾਂ ਪਕੀਆਂ ਕੀਤੀਆਂ, ਗੁਰੂ ਤੇਗ ਬਹਾਦਰ ਦੇ ਬਲੀਦਾਨ ਨੇ ਇਸ ਦੀ ਸ਼ਾਨ ਬੁਲੰਦ ਕੀਤੀ, ਚਾਰ ਸਾਹਬਜ਼ਾਦਿਆਂ ਅਤੇ ਅਨੇਕ ਸਿੱਖ ਸ਼ਹੀਦਾ ਨੇ ਇਸ ਦੀ ਆਨਸ਼ਾਨ ਵਿਚ ਵਾਧਾ ਕੀਤਾ। ਇਸ ਤਰ੍ਹਾਂ ਅਕਾਲ ਤਖ਼ਤ ਸਿੱਖ ਕੌਮ

ਦੇ ਦੀਨਦੁਨੀ ਦੇ ਮਸਲਿਆਂ ਦੀ ਅਗੁਵਾਈ ਵਜੋਂ ਸਰਵੋਤਮ ਸਥਾਨ ਮੰਨਿਆ ਤੇ ਜਾਣਿਆ ਗਿਆ ।

ਅਜੋਕੇ ਸਮੇਂ ਵਿਚ ਜਦੋਂ ਅਕਾਲ ਤਖ਼ਤ ਸਾਹਿਬ ਦੀ ਸਰਵਉਚਤਾ ਨੂੰ ਵਿਚਾਰਦੇ ਹਾਂ ਤਾਂ ਹਰੇਕ ਗੁਰਸਿੱਖ ਦੇ ਹਿਰਦੇ ਵਿਚੋਂ ਇਹ ਅਰਦਾਸ ਨਿਕਲਦੀ ਹੈ ਕਿ ਜਿਸ ਤਖ਼ਤ ਉਤੇ ਮੀਰੀ ਪੀਰੀ ਦੇ ਮਾਲਕ, ਸੱਚੇ ਪਾਤਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਸਸ਼ੋਭਤ ਹੁੰਦੇ ਰਹੇ ਹਨ , ਉਸ ਦੀ ਮਾਨ ਮਰਿਆਦਾ ਨੂੰ ਕਾਇਮ ਰਖੱਣ ਲਈ ਇਹ ਸੇਵਾ ਗੁਰੂ ਜੀ ਦੇ ਐਸੇ ਗੁਰਸਿਖ ਨੂੰ ਪ੍ਰਾਪਤ ਹੋਵੇ ਜੋ ਬਾਣੀ ਅਤੇ ਬਾਣੇ ਵਿਚ ਪਰਪੱਕ ਹੋਵੇ, ਦ੍ਰਿੜ ਵਿਸ਼ਵਾਸ ਵਾਲਾ, ਗੁਰੂ ਆਦਰਸ਼ਾਂ ਉਤੇ, ਸਿੱਖ ਆਦਰਸ਼ਾਂ ਉਤੇ ਪਹਿਰਾ ਦੇਣ ਵਾਲਾਂ ਹੋਵੇ, ਅਕਾਲ ਪੁਰਖ ਤੋਂ ਬਿਨਾਂ ਦੁਨਿਆਵੀ ਅਧਿਕਾਰੀਆਂ, ਅਹੁਦੇਦਾਰਾਂ, ਦੁਨਿਆਵੀ ਸ਼ਕਤੀਆਂ ਅਤੇ ਪਦਵੀਆਂ ਦੇ ਮਾਲਕਾਂ, ਰਾਜਿਆਂ ਰਜਵਾੜਿਆਂ ਤੋਂ ਰੰਚਕ ਮਾਤਰ ਵੀ ਭੈ ਭੀਤ ਹੋਣ ਵਾਲਾ ਨਾ ਹੋਵੇ ।

ਪੀਰੀ ਦੀ ਮਰਿਆਦਾ ਤੇ ਪਹਿਰਾ ਦੇਣ ਲਈ ਆਤਮ ਦਰਸ਼ੀ ਹੋਵੇ, ਨਾਮ ਅਭਿਆਸੀ, ਨਾਮ ਬਾਣੀ ਦੇ ਰੰਗ ਵਿੱਚ ਪੂਰਨ ਤੌਰ ਤੇ ਰੰਗਿਆਂ ਹੋਇਆ ਹੋਵੇ "ਪਰਵਾਹ ਨਾਹੀ ਕਿਸੇ ਕੇਰੀ ਬਾਝ ਸੱਚੇ ਨਾਇ" ਦੀ ਦ੍ਰਿਸਟੀ ਵਾਲਾ, ਗੁਰੂ ਤੇ ਪੂਰਨ ਭਰੋਸਾ ਰਖਣ ਵਾਲਾ, ਸੱਚੇ ਦਿਲੋਂ ਗੁਰੂ ਨੂੰ ਹੀ ਮਾਣ, ਵਡਿਆਈ, ਦਾਤਾਂ ਦੇਣ ਵਾਲਾ ਦਾਤਾਰ ਮੰਨੇ ਅਤੇ ਗੁਰਮਰਿਆਦਾ ਉਤੇ ਦ੍ਰਿੜ੍ਹ ਹੋਕੇ ਪਹਿਰਾ ਦੇਵੇ, ਔਕੜਾਂ ਪੈਣ ਤੇ, ਭੀੜਾ ਸਮੇਂ ਆਦਰਸ਼ ਤੇ ਪੂਰਾ ਪਹਿਰਾ ਦੇਵੇ, ਡੋਲੇ ਨਾਹ, ਦੁਖ ਤਕਲੀਫਾਂ ਝਲਣ ਦਾ ਜੇਰਾ ਰਖੇ । ਸੁਖਮਨੀ ਸਾਹਿਬ ਦੀ ਅਸ਼ਟਪਦੀ ੮ ਵਿਚ ਬ੍ਰਹਮ ਗਿਆਨੀ ਦੇ ਦਸੇ ਲਛਣ ਉਸ ਦਾ ਆਦਰਸ਼ ਹੋਣ । ਅਰਥਾਤ ਉਹ ਨਿਰਲੇਪ, ਨਿਰਦੋਖ, ਸਮਾਨ ਦ੍ਰਿਸ਼ਟੀਵਾਲਾ, ਧੀਰਜਵਾਨ ਅਤੇ ਸਹਜ ਵਿਚ ਵਿਚਰਨ ਵਾਲਾ ਹੋਵੇ :

ਬ੍ਰਹਮ ਗਿਆਨੀ ਸਦਾ ਨਿਰਲੇਪ ਜੈਸੇ ਜਲ ਮਹਿ ਕਮਲ ਅਲੇਪ
ਬ੍ਰਹਮ ਗਿਆਨੀ ਸਦਾ ਨਿਰਦੋਖ ਜੈਸੇ ਸੂਰ ਸਰਬ ਕਉ ਸੋਖ
ਬ੍ਰਹਮ ਗਿਆਨੀ ਕੈ ਦ੍ਰਿਸਟ ਸਮਾਨ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ
ਬ੍ਰਹਮ ਗਿਆਨੀ ਕੈ ਧੀਰਜ ਏਕ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥ ਨਾਨਕ ਜਿਉਂ ਪਾਵਕ ਕਾ ਸਹਜ ਸੁਭਾਉ ॥

ਦੁਨਿਆਵੀਂ ਪਖੋਂ ਵੀ ਗੁਰਬਾਣੀ ਦੇ ਆਦਰਸ਼ ਨੂੰ ਸੁਨਮੁਖ ਰਖੇ । ਸਾਰੇ ਗੁਰਸਿਖ ਪਿਆਰਿਆਂ ਨੂੰ ਬਿਨਾਂ ਵਿਤਕਰੇ ਇਕੋਂ ਜਿਹਾ ਪਿਆਰ, ਸਤਿਕਾਰ ਦੇਵੇ ।

ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ ॥
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥

ਅੰਦਰੋਂ ਸੁਰਤਿ ਉਚੀ ਹੋਵੇ, ਵਰਤੋਂ ਨਿੰਮ੍ਰਤਾ ਵਾਲੀ ਹੋਵੇ
ਬ੍ਰਹਮ ਗਿਆਨੀ ਊਚ ਤੇ ਊਚਾ
ਮਨਿ ਅਪਨੈ ਹੈ ਸਭੁ ਤੇ ਨੀਚਾ ॥

ਇਸ ਤਰ੍ਹਾਂ ਗੁਰਬਾਣੀ ਅਨੁਸਾਰ ਉਸ ਦੀ ਰਹਿਣੀ ਬਹਿਣੀ ਹੋਵੇ । ਮੀਰੀ ਪਖੋਂ ਕੌਮ ਨੂੰ ਅਗੁਵਾਈ ਦੇਣ ਲਈ ਜ਼ਰੂਰੀ ਹੈ ਕਿ ਐਸਾ ਪੁਰਸ਼ ਉੱਚੀ ਵਿਦਿਆ ਵਾਲਾ, ਦੇਸ਼ ਵਿਦੇਸ਼ ਦੇ ਰਾਜਸੀ ਹਾਲਾਤ ਜਾਣਨ ਵਾਲਾ, ਰਾਜਨੀਤਕ ਸੂਝ ਬੂਝ ਵਾਲਾ, ਅਰਥ ਵਿਗਿਆਨ ਦੀ ਜਾਣਕਾਰੀ ਰਖਣ ਵਾਲਾ ਹੋਵੇ । ਆਪਣੀ ਕੌਮ ਦੇ ਮਸਲੇ ਜਾਣਦਾ ਹੋਵੇ ਅਤੇ ਉਨ੍ਹਾਂ ਨੂੰ ਨਜਿਠਣ ਦੀ ਸੋਝੀ ਰਖਦਾ ਹੋਵੇ । ਧਰਮਾਂ ਦੇ ਇਤਿਹਾਸ ਤੋਂ ਵਾਕਫ ਹੋਵੇ ਤੇ ਭਵਿਖ ਵਿਚ ਵਾਪਰਨ ਵਾਲੀਆਂ ਹੋਣੀਆਂ ਨੂੰ ਆਪਣੀ ਦੂਰ ਅੰਦੇਸ਼ੀ ਰਾਹੀਂ ਸਮਝਣ ਦੇ ਸਮਰਥ ਹੋਵੇ । ਇਹ ਸਾਰੇ ਗੁਣ ਇਕ ਮਨੁੱਖ ਵਿਚ ਹੋਣੇ ਕਠਨ ਹਨ । ਇਸ ਲਈ ਇਸ ਕਾਰਜ ਲਈ ਉਸ ਪਾਸ ਮਾਹਰ ਸਲਾਹਕਾਰ ਹੋਣ । ਇਕ ਅਕਾਲ ਤਖ਼ਤ ਸਕਤ੍ਰੇਤ ਹੋਵੇ ਜਿਹੜਾ ਅਧੁਨਿਕ ਵਸੀਲਿਆਂ ਨਾਲ ਲੈਸ ਹੋਵੇ ।

ਐਸੀ ਲੋੜ ਸਿੱਖ ਕੌਮ ਦੀ ਅਤਿਅੰਤ ਜ਼ਰੂਰੀ ਲੋੜ ਹੈ । ਸਾਰੇ ਜਾਣਦੇ ਹੀ ਹਨ ਕਿ ਅੱਜ ਅਕਾਲ ਤਖ਼ਤ ਦੀ ਜਥੇਦਾਰੀ ਕੌਮ ਦਾ ਭਖਦਾ ਮਸਲਾ ਬਣੀ ਹੋਈ ਹੈ । ਪਿਛਲੇ ਕੁਝ ਸਮੇਂ ਤੋਂ ਅਕਾਲ ਤਖ਼ਤ ਦੇ ਜਥੇਦਾਰ ਨੂੰ ਸਿਖ ਕੌਮ ਦੀ ਸਰਵੋਤਮ ਹਸਤੀ ਮੰਨਣ ਦੀ ਥਾਂ ਤਾਕਤਵਰ ਲੋਕਾਂ ਨੇ ਇਸ ਨੂੰ ਸਿਖ ਸੰਸਥਾ ਦੇ ਸੇਵਾਦਾਰ ਵਜੋਂ ਜਾਣਿਆ ਤੇ ਵਰਤਿਆ ਹੈ ਜਿਸ ਨਾਲ ਅਕਾਲ ਤਖ਼ਤ ਦਾ ਵਕਾਰ ਬਹੁਤ ਨੀਵਾਂ ਹੋਇਆ । ਅਕਾਲ ਤਖ਼ਤ ਸਿੱਖ ਕੌਮ ਦੀ ਬਹੁਤ ਉਚੀ, ਨਿਰਾਲੀ ਤੇ ਸਰਵੋਤਮ ਸੰਸਥਾ ਹੈ । ਸਾਰੀ ਸਿਖ ਕੌਮ ਇਸ ਤੋਂ ਅਗੁਵਾਈ ਲਈ ਅੱਖਾਂ ਵਿਛਾਈ ਬੈਠੀ ਹੈ ਪਰ ਅੱਜ ਅਸੀਂ ਸਾਰੇ ਸੰਸਾਰ ਨੂੰ ਆਪਣੀ ਮੂਰਖਤਾ ਦੀਆਂ ਝਾਕੀਆਂ ਪੇਸ਼ ਕਰ ਰਹੇ ਹਾਂ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੱਗਾਂ ਉਤਰ ਰਹੀਆਂ ਹਨ, ਕੇਸ ਪੁੱਟੇ ਜਾ ਰਹੇ, ਕਿਰਪਾਨਾਂ

ਧੂਹੀਆ ਜਾ ਰਹੀਆਂ ਹਨ। ਅੱਜ ਪੰਜਾਬ ਦਾ ਨੌਜਵਾਨ ਸਿਖੀ ਤੋਂ ਬੇਮੁਖ ਹੋ ਰਿਹਾ ਹੈ, ਪਤਿਤਪੁਣਾ ਵਧੱਦਾ ਜਾ ਰਿਹਾ ਹੈ, ਨਸ਼ਿਆਂ ਨੇ ਨੌਜਵਾਨ ਪੀੜ੍ਹੀ ਨੂੰ ਬਰਬਾਦ ਕਰ ਦਿਤਾ ਹੈ। ਹੋਰ ਕਿੰਨਾਂ ਚਿਰ ਅਵੇਸਲੇ ਰਹਾਂਗੇ? ਬੜੀ ਦਰਦਨਾਕ ਝਾਕੀ ਹੈ ਪਰ ਸਾਡੇ ਆਗੂ ਢਾਹੂ ਕੰਮਾ ਵਿਚ ਰੁਝੇ ਹੋਏ ਹਨ। ਸਿਖ ਪੰਥ ਨੂੰ ਜਾਗਣ ਦੀ ਲੋੜ ਹੈ।

ਸਿਖ ਪੰਥ ਵਿਚ ਜਥੇਦਾਰ ਅਕਾਲ ਤਖ਼ਤ ਦਾ ਅਹੁਦਾ ਸਰਵੋਤਮ ਹੈ। ਉਹ ਸਿਖ ਕੌਮ ਦਾ ਮਾਨ ਮਰਿਆਦਾ ਦਾ ਰਾਖਾ ਹੈ, ਪਹਿਰੇਦਾਰ ਹੈ, ਉਸ ਦੇ ਹੁਕਮ ਨੂੰ ਗੁਰੂ ਦਾ ਹੁਕਮ ਮੰਨਕੇ ਸਾਰਾ ਸਿਖ ਪੰਥ ਸੀਸ ਝੁਕਾਂਦਾ ਹੈ। ਐਸੇ ਮਹਾਨ ਵਿਅਕਤੀ ਦੀ ਨਿਯੁਕਤੀ ਕਿਵੇਂ ਹੋਵੇ, ਇਹ ਗੰਭੀਰ ਮਸਲਾ ਕੌਮ ਦੇ ਸਾਹਮਣੇ ਹੈ। ਕੁਝ ਸੁਝਾਂ ਇਹ ਹਨ - ਸਿਖ ਕੌਮ ਵਿਚ ਅਕਾਲ ਤਖ਼ਤ ਦੇ ਜਥੇਦਾਰ ਦਾ ਅਹੁਦਾ ਐਸਾ ਹੋਵੇ, ਜਿਵੇਂ ਸਮੁੱਚੇ ਭਾਰਤ ਲਈ ਭਾਰਤ ਦੇ ਰਾਸ਼ਟਰਪਤੀ ਦਾ ਹੈ। ਜਿਵੇਂ ਰਾਸ਼ਟਰਪਤੀ ਸਾਰੀਆਂ ਤਾਕਤਾਂ ਦਾ ਮਾਲਕ ਹੈ , ਕਿਸੇ ਦੇ ਅਧੀਨ ਨਹੀਂ, ਕਿਸੇ ਇਕ ਵਿਅਕਤੀ ਜਾਂ ਇਕ ਸੰਸਥਾ ਵਲੋਂ ਨਿਯੁਕਤ ਨਹੀਂ ਹੁੰਦਾ, ਲਗਭਗ ਇਵੇਂ ਹੀ, ਸਗੋਂ ਇਸ ਤੋਂ ਵੀ ਚੰਗੇ ਢੰਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਚੋਣ ਤੇ ਨਿਯੁਕਤੀ ਸਮੁੱਚਾ ਪੰਥ ਕਰੇ ਅਤੇ ਇਕ ਵਾਰੀ ਪਦ ਸੰਭਾਲਣ ਤੇ ਉਹ ਗੁਰੂ ਦਾ ਚਾਕਰ ਹੋਕੇ ਵਿਚਰੇ, ਹੋਰ ਕਿਸੇ ਵਿਅਕਤੀ, ਅਹੁਦੇਦਾਰ, ਸੰਸਥਾ ਸਣੇ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਕਿਸੇ ਵੀ ਦੁਨਿਆਵੀ ਤਾਕਤ ਅਧੀਨ ਨਾਂਹ ਹੋਵੇ। ਉਸ ਦੀਆਂ ਸਾਰੀਆਂ ਲੋੜਾਂ ਦੀ ਜ਼ੁਮੇਵਾਰੀ ਸਮੁੱਚਾ ਪੰਥ ਲਵੇ ਜਾਂ ਫਿਰ ਜੇ ਉਹ ਮਾਇਕ ਪੱਖੋਂ ਸਮਰੱਥ ਹੈ, ਤਾਂ ਬਿਨਾਂ ਤਨਖਾਹ ਇਸ ਸੇਵਾ ਨੂੰ ਨਿਬਾਹੇ। ਇਹ ਕਾਰਜ ਸੌਖਾ ਨਹੀਂ ਪਰ ਔਖਾ ਜਾਣ ਕੇ ਛਡ ਦੇਣਾ ਅਕਲਮੰਦੀ ਨਹੀਂ। ਜਿਵੇਂ Institute of Sikh Studies ਨੇ ਇਹ ਉਪਰਾਲਾ ਕੀਤਾ ਹੈ, ਉਹ ਇਸ ਸੈਮੀਨਾਰ ਦੌਰਾਨ ਇਕ ਐਸਾ ਸੈਲ ਕਾਇਮ ਕਰਨ ਜੋ ਇਸ ਮਸਲੇ ਨੂੰ ਵਿਚਾਰੇ, ਅਖਬਾਰਾਂ ਰਸਾਲਿਆਂ ਰਾਹੀਂ ਭਾਰਤ ਦੇ ਸਾਰੇ ਪ੍ਰਾਂਤਾਂ ਤੋਂ ਅਤੇ ਵਿਦੇਸ਼ ਬੈਠੇ ਵਿਚਾਰਵਾਨਾਂ ਤੋਂ ਇਸ ਦੀ ਸਹੀ ਚੋਣ ਕਰਨ ਦੇ ਸੁਝਾਅ ਮੰਗੇ। ਐਸੇ ਗੁਰਸਿਖਾਂ ਦੇ ਨਾਮ ਮੰਗੇ ਜੋ ਦੇਸ ਵਿਦੇਸ਼ ਵਿਚ ਵਿਚਰ ਰਹੇ ਹਨ, ਸਿਖ ਰਹਿਣੀ ਬਹਿਣੀ ਦੇ ਪੱਕੇ ਧਾਰਨੀ ਹਨ ਅਤੇ ਦੁਨਿਆਵੀ ਤੌਰ ਤੇ ਉਚ ਵਿਦਿਆ ਵਾਲੇ, ਤਜਰਬੇਕਾਰ, ਆਧੁਨਿਕ ਸਥਿਤੀਆਂ ਨੂੰ ਜਾਣਨਵਾਲੇ ਸੂਝਵਾਨ ਪੁਰਸ਼ ਹੋਣ, ਬੇਲਾਗ ਹੋਣ, ਕਿਸੇ ਧੜੇ ਨਾਲ ਸੰਬੰਧਿਤ ਨਾਂਹ ਹੋਣ। ਐਸੇ ੩੧ ਜਾਂ ੫੧ ਗੁਰਸਿਖਾਂ ਦੀ ਕਮੇਟੀ ਅਕਾਲ ਤਖ਼ਤ ਦੇ ਜਥੇਦਾਰ ਬਣਨਯੋਗ ਵਿਅਕਤੀ ਦੀ ਭਾਲ ਕਰੇ। ਇਤਿਆਦਿ।

ਪਰ ਇਸ ਵਿਚ ਸਭ ਤੋਂ ਵਡੀ ਰੁਕਾਵਟ ਸਾਡੀਆਂ ਆਪਣੀਆਂ ਪ੍ਰਮੁੱਖ ਸੰਸਥਾਵਾਂ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਅਤੇ ਅਕਾਲੀ ਦਲ ਬਣਨਗੀਆਂ। ਉਹ ਆਪਣੇ ਅਧਿਕਾਰ ਛਡਣ ਲਈ ਅਤੇ ਕਿਸੇ ਹੋਰ ਨੂੰ ਦੇਣ ਲਈ ਕਦੇ ਵੀ ਤਿਆਰ ਨਹੀਂ ਹੋਣਗੀਆ। ਇਸ ਕਾਰਜ ਲਈ ਸਿਖ ਕੌਮ ਵਿਚ ਜਾਗਰਤਾ ਲਿਆਣੀ ਪਵੇਗੀ। ਸਿਖ ਸੰਗਤਾਂ ਵਿਚ ਪ੍ਰਚਾਰ ਕਰਨਾ ਹੋਵੇਗਾ , ਨਾਮ ਬਾਣੀ ਵਿਚ ਚੰਗੇ ਉਚੇ ਕਿਰਦਾਰ ਵਾਲੇ ਬੇਲਾਗ ਗੁਰਸਿਖਾਂ ਨੂੰ ਇਕ ਪਲੈਟਫਾਰਮ ਤੇ ਲਿਆਣਾ ਹੋਵੇਗਾ, ਤਾ ਕਿ ਸਿਖ ਕੌਮ ਦੀ ਇਸ ਮਹਾਨ ਲੋੜ ਨੂੰ ਸਾਰਾ ਸਿੱਖ ਜਗਤ ਦਿਲੋਂ ਮਹਿਸੂਸ ਕਰੇ, ਯਤਨਸ਼ੀਲ ਹੋਵੇ, ਸਹਿਯੋਗ ਦੇਵੇ ਇਸ ਵਿਚ ਸ਼੍ਰੋਮਣੀ ਕਮੇਟੀ ਦੇ ਨਿਰਪੱਖ ਮੈਂਬਰਾਂ ਦੀ ਸਹਾਇਤਾ ਤੇ ਸਹਿਯੋਗ ਵੀ ਲਿਆ ਜਾਵੇ। ਅੰਤ ਵਿਚ ਮੈਂ ਇਹ ਬੇਨਤੀ ਕਰਦਾ ਹਾਂ ਨਵ ਸਥਾਪਤ ਸੰਸਥਾ International Sikh Confederation ਇਸ ਕਾਰਜ ਨੂੰ ਆਪਣੇ ਹੱਥ ਵਿਚ ਲਵੇਂ। ਕੁਝ ਸੰਸਥਾਵਾਂ ਨੇ ਪਹਿਲਾਂ ਵੀ ਯਤਨ ਕੀਤੇ ਹਨ, ਉਨ੍ਹਾਂ ਦੇ ਵੱਡ ਮੁਲੇ ਵਿਚਾਰ ਵੀ ਲੈ ਲਏ ਜਾਣ। ਇਕ ਕੋਰ ਗਰੁਪ ਜਾਂ ਵਰਕਿੰਗ ਗਰੁਪ ਸੰਗਠਨ ਕੀਤਾ ਜਾਵੇ ਜਿਸ ਨੂੰ ਹੋਰ ਮੈਂਬਰ ਲੈਣ ਜਾਂ ਸਹਿਯੋਗ ਲੈਣ ਦੇ ਪੂਰੇ ਅਖਤਿਆਰ ਹੋਣ। ਪੰਥਕ ਮਾਮਲੇ ਨਜਿਠਣ ਲਈ ਸਤੰਬਰ ੧੯੯੯ ਵਿਚ ਜਸਟਿਸ ਆਰ ਐਸ ਨਰੂਲਾ ਨੇ ਵੀ ਇਕ ਵਰਕਿੰਗ ਗਰੁਪ ਦਾ ਸੰਗਠਨ ਕੀਤਾ ਸੀ। ਗੁਰਮਤਿ ਪਰਸਾਰ ਸੇਵਾ ਸੁਸਾਇਟੀ ਨੇ ਵੀ ਸਰਬਤ ਖਾਲਸਾ ਅਤੇ ਅਕਾਲ ਤਖ਼ਤ ਦੇ ਜਥੇਦਾਰ ਦੀ ਨਿਯੁਕਤੀ ਸੰਬੰਧੀ ਇਕ ਪਰਚਾ ਕਢਿਆ ਸੀ। ਇਹ ਸੈਲ ਇਹ ਸਾਰੇ ਯਤਨ ਇਕ ਥਾਂ ਇਕੱਠੇ ਕਰੇ। ਗੁਰੂ ਮਿਹਰ ਕਰੇ ਤੁਹਾਡੇ ਸਭ ਦੇ ਯਤਨ ਸਫਲ ਹੋਣ, ਸਭ ਦੇ ਸਹਿਯੋਗ ਨਾਲ ਕੋਈ ਰਾਹ ਨਿਕਲ ਆਵੇ ਤੇ ਅਕਾਲ ਤਖ਼ਤ ਦੀ ਸ਼ੋਭਾ ਦਾ ਪਰਚਮ ਬੁਲੰਦ ਹੋਵੇ।

ੳ